ਤਬੀਬ ਜਾਂ ਹਕੀਮ ਵੀ ਪੁਰਾਤਨ ਪੰਜਾਬੀ ਕਾਵਿ ਵਿਚ ਵਰਤਿਆ ਜਾਂਦਾ ਰਿਹਾ ਪ੍ਰਤੀਕ ਹੈ। ਇਸ ਦੇ ਅਰਥ ਗੁਰੂ, ਪੀਰ, ਰਹਿਬਰ ਜਾਂ ਮੁਰਸ਼ਦ ਕਾਮਲ ਹਨ :

ਝਬਦੇ ਆਵੀਂ ਵੇ ਤਬੀਬਾ,
ਨਹੀਂ ਤੇ ਮੈਂ ਮਰ ਗਈਆ।
ਛਪ ਗਿਆ ਸੂਰਜ ਬਾਹਰ ਰਹੀ ਆ ਲਾਲੀ,
ਹੋਵਾਂ ਮੈਂ ਸਦਕੇ ਜੇ ਮੁੜ ਦੇਵੇਂ ਦਿਖਾਲੀ,
ਮੈਂ ਭੁੱਲ ਗਈਆ, ਤੇਰੇ ਨਾਲ ਨਾ ਗਈਆ
ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ।

ਬੁੱਲ੍ਹੇ ਦੁਆਰਾ ਵਰਤੇ ਕੁਝ ਹੋਰ ਪ੍ਰਤੀਕ :

ਮਿਰਗ :

ਅਸਾਂ ਹੁਣ ਚੰਚਲ ਮਿਰਗ ਫਾਹਿਆ।
ਜਿਸ ਨੇ ਮੈਨੂੰ ਬੰਨ੍ਹ ਬਹਾਇਆ।

ਕਾਂ :

ਸੈ ਵਰ੍ਹਿਆਂ ਦੀ ਛੱਲੀ ਲਾਹੀ,
ਕਾਗ ਮਰੇਂਦਾ ਈ ਝੁੱਟੀ।

ਮੁਰਲੀ :

ਮੁਰਲੀ ਬਾਜ ਉੱਠੀ ਅਣਘਾਤਾਂ

ਸੇਜ :

ਸੇਜ ਉੱਤੇ ਸੁਖ ਸੌਣ ਨ ਦੇਵੇ ਜ਼ੋਰੋ ਜ਼ੋਰ ਜਗਾਏ

ਚੌਦਾਂ ਤਬਕ :

ਚੌਦ੍ਹੀਂ ਤਬਕੀਂ ਸੈਰ ਅਸਾਡੀ,
ਕਿਤੇ ਨਾ ਹੋਵਾਂ ਕੈਦ

## ੲ) ਉਕਤੀਆਂ-ਬੁੱਲ੍ਹੇ ਸ਼ਾਹ :

ਉਹ ਵੀ ਆਸ਼ਕ ਨਾ ਕਹੋ ਸਿਰ ਦੇਂਦਾ ਉਜ਼ਰ ਕਰੇ
—ਅਠਵਾਰਾ

—o—

ਜਿਸ ਦੇ ਮੱਥੇ ਭਾਗ ਹੈ ਉਹ ਰੰਗ ਘਰ ਜਾਵੇ
—ਗੰਢਾਂ

—o—

ਉਹਾ ਘੜੀ ਸੁਲੱਖਣੀ ਜਾਂ ਮੈਂ ਵੱਲ ਆਵੇ
—ਗੰਢਾਂ

—o—

ਉਲਟੀ ਪ੍ਰੇਮ ਨਗਰ ਦੀ ਚਾਲ
—ਬਾਰਾਂ ਮਾਹ

—o—

ਨਾ ਘਰ ਕੌਂਤ ਨਾ ਦਾਣਾ ਭੱਤਾ
—ਬਾਰਾਂ ਮਾਹ

—o—

ਕਾਲੇ ਗਏ ਤੇ ਆਏ ਬੱਗੇ

—o— —ਬਾਰਾਂ ਮਾਹ

ਜੋ ਕੁਝ ਹੋਸੀ ਕਰਸੀ ਅੱਲਾ

—o— —ਬਾਰਾਂ ਮਾਹ

ਅੰਧੇ ਕੋ ਅੰਧਾ ਮਿਲ ਗਿਆ ਰਾਹ ਬਤਾਵੇ ਕੌਣ!

—o— —ਦੋਹੜੇ

ਉੱਠ ਜਾਗ ਘੁਰਾੜੇ ਮਾਰ ਨਹੀਂ,
ਇਹ ਸੌਣ ਤੇਰੇ ਦਰਕਾਰ ਨਹੀਂ।

—o—

ਇਕ ਅਲਫ਼ ਪੜ੍ਹੋ ਛੁਟਕਾਰਾ ਹੈ।

—o—

ਇਕ ਨੁਕਤਾ ਯਾਰ ਪੜ੍ਹਾਇਆ ਹੈ।

—o—

ਇਕ ਨੁਕਤੇ ਵਿਚ ਗੱਲ ਮੁਕਦੀ ਹੈ।

—o—

ਇਸ ਨੇਹੁੰ ਦੀ ਉਲਟੀ ਚਾਲ।

—o—

ਬੁੱਲ੍ਹਾ ਕੀ ਜਾਣਾਂ ਮੈਂ ਕੌਣ!

—o—

ਟੂਣੇ ਕਾਮਣ ਕਰ ਕੇ ਨੀ ਮੈਂ ਪਿਆਰਾ ਯਾਰ ਮਨਾਵਾਂਗਾ

—o—

ਜਿੰਦ ਕੁੜਿੱਕੀ ਦੇ ਮੂੰਹ ਆਈ।

—o—

ਚੁੱਪ ਕਰਕੇ ਕਰੀਂ ਗੁਜ਼ਾਰੇ ਨੂੰ।

—o—

ਢੋਲਾ ਆਦਮੀ ਬਣ ਆਇਆ

—o—

ਰਾਂਝਾ ਰਾਂਝਾ ਕਰਦੀ ਨੀ, ਮੈਂ ਆਪੇ ਰਾਂਝਾ ਹੋਈ।

—o—

ਸਭ ਇਕੋ ਰੰਗ ਕਪਾਹੀ ਦਾ।

—o—

ਇਸ਼ਕ ਦੀ ਨਵੀਓਂ ਨਵੀਂ ਬਹਾਰ।

—o—

ਇਲਮੋਂ ਬੱਸ ਕਰੀਂ ਓ ਯਾਰ।

—o—

ਕਦੀ ਆਪਣੀ ਆਖ ਬੁਲਾਉਗੇ।

—o—

ਕਰ ਕੱਤਣ ਵੱਲ ਧਿਆਨ ਕੁੜੇ।

—o—

ਗਰ ਜੋ ਚਾਹੇ ਸੋ ਕਰਦਾ ਹੈ।

—o—

ਕੀ ਜਾਣਾ ਮੈਂ ਕੋਈ ਵੇ ਅੜਿਆ
ਕੀ ਜਾਣਾ ਮੈਂ ਕੋਈ!

—o—

ਮਾਟੀ ਕੁਦਮ ਕਰੇਂਦੀ ਯਾਰ।

—o—

ਮੂੰਹ ਆਈ ਬਾਤ ਨਾ ਰਹਿੰਦੀ ਏ।

—o—

ਮੈਂ ਪਾਪੜਿਆਂ ਤੋਂ ਨੱਸਨਾ ਹਾਂ।

—o—

ਹੁਣ ਕਿਸ ਥੀਂ ਆਪ ਛੁਪਾਈਦਾ।

—o—

ਹੁਣ ਮੈਂ ਹੋ ਗਈ ਨੀ ਕੁਝ ਹੋਰ।

—o—

—ਕਾਫ਼ੀਆਂ